ਨਿਸ਼ਾਨੇ ਵੱਲ ਲੈ ਜਾਇਆ ਜਾ ਰਿਹਾ ਹੈ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਇਸ ਦੇ ਮਗਰ ਕੋਈ ਬੁੱਧੀ ਜਾਂ ਅਕਲ ਕੰਮ ਕਰਦੀ ਹੈ।'

**ਆਰ. ਏ. ਮਿਲੀਕਨ**

ਰੱਬ ਸ੍ਰਿਸ਼ਟੀ ਨੂੰ ਇੱਕ-ਮੁੱਠ ਕਰਨ ਵਾਲਾ ਤੱਤ ਹੈ। ਰੱਬ ਬਾਬਤ ਜੋ ਖ਼ਿਆਲ ਸਾਨੂੰ ਵਿਕਾਸ ਦੇ ਮਸਲੇ ਤੋਂ ਪ੍ਰਾਪਤ ਹੁੰਦਾ ਹੈ, ਉਸ ਤੋਂ ਵਧੇਰੇ ਸੁੰਦਰ ਹੋਰ ਕਿਤਿਓਂ ਨਹੀਂ ਮਿਲਦਾ। ਉਸ ਖ਼ਿਆਲ ਅਨੁਸਾਰ ਉਹ ਅਨੇਕਾਂ ਜੁਗਾਂ ਦੇ ਦੌਰਾਨ ਵਿੱਚ ਇਸ ਧਰਤੀ ਨੂੰ ਇਨਸਾਨ ਦੀ ਰਿਹਾਇਸ਼ ਲਈ ਤਿਆਰ ਕਰਦਾ ਹੈ, ਫਿਰ ਮਾਦੇ ਵਿੱਚ ਜਾਨ ਪਾਉਂਦਾ ਹੈ ਅਤੇ ਅੰਤ ਵਿੱਚ ਇਸ ਤੋਂ ਇਨਸਾਨ ਨੂੰ ਹੋਂਦ ਵਿੱਚ ਲਿਆਉਂਦਾ ਹੈ ਜਿਸ ਦਾ ਅਸਲਾ ਆਤਮਿਕ ਹੈ ਅਤੇ ਜਿਸ ਵਿੱਚ ਰੱਬ ਜੇਹੀਆਂ ਤਾਕਤਾਂ ਹਨ।'

**ਸਰ ਜੇਮਜ਼ ਜੀਨ**

'ਅੱਜ ਕੱਲ੍ਹ ਆਮ ਲੋਕ ਮੰਨਦੇ ਹਨ ਅਤੇ ਸਥੂਲ-ਪਦਾਰਥ ਵਾਲਿਆਂ ਦੀ ਤਾਂ ਇਸ ਸਬੰਧੀ ਸਰਬ-ਸੰਮਤੀ ਹੈ ਕਿ ਜਿਉਂ-ਜਿਉਂ ਇਲਮ ਉੱਨਤੀ ਕਰਦਾ ਹੈ, ਤਿਉਂ-ਤਿਉਂ ਇਹ ਸਿੱਧ ਹੋ ਰਿਹਾ ਹੈ ਕਿ ਸ੍ਰਿਸ਼ਟੀ ਇੱਕ ਮਸ਼ੀਨ ਵਾਕੁਰ ਨਹੀਂ। ਸ੍ਰਿਸ਼ਟੀ ਇੱਕ ਵੱਡੀ ਸਾਰੀ ਮਸ਼ੀਨ ਨਾਲ ਉੱਨੀ ਨਹੀਂ ਮਿਲਦੀ ਜੁਲਦੀ ਜਿੰਨੀ ਇੱਕ ਵੱਡੇ ਸਾਰੇ ਖ਼ਿਆਲ ਨਾਲ। ਹੁਣ 'ਮਨ' ਬਾਬਤ ਇਹ ਖ਼ਿਆਲ ਨਹੀਂ ਰਹਿ ਗਏ ਕਿ ਇਹ ਮਾਦੇ ਦੀ ਦੁਨੀਆਂ ਵਿੱਚ ਇੱਕ ਅਚਨਚੇਤ ਬਿਨ ਬੁਲਾਏ, ਆ ਘੁਸਣ ਵਾਲੇ ਵਾਕੁਰ ਹੈ, ਅਸੀਂ ਸਗੋਂ ਇਹ ਖ਼ਿਆਲ ਕਰਨ ਲੱਗ ਪਏ ਹਾਂ ਕਿ ਸਾਨੂੰ ਚਾਹੀਦਾ ਹੈ ਕਿ ਮਨ ਨੂੰ ਮਾਦੇ ਦੀ (ਪਦਾਰਥੀ) ਦੁਨੀਆਂ ਦਾ ਰਚਣਹਾਰਾ ਤੇ ਹਾਕਮ ਸਮਝੀਏ.... ਦੁਨੀਆਂ ਦੀ ਸਭ ਤੋਂ ਚੰਗੀ ਲਫ਼ਜ਼ੀ ਤਸਵੀਰ, ਭਾਵੇਂ ਇਹ ਮੁਕੰਮਲ ਤੇ ਕਾਫ਼ੀ ਨਹੀਂ, ਇਹ ਹੋ ਸਕਦੀ ਹੈ ਕਿ ਇਸ ਨੂੰ ਕੇਵਲ ਫੁਰਨੇ ਦੀ ਹੀ ਬਣੀ ਹੋਈ ਕਿਹਾ ਜਾਵੇ; ਅਤੇ ਇਹ ਫੁਰਨਾ ਕਿਸੇ ਅਜਿਹੇ ਦਾ ਹੈ ਜਿਸ ਦਾ, ਹਾਲ ਦੀ ਘੜੀ, ਸਭ ਤੋਂ ਢੁਕਵਾਂ ਨਾਂ 'ਗਣਿਤ ਗਿਆਨ ਵਾਲਾ ਵਿਚਾਰਵਾਨ' ਹੋ ਸਕਦਾ ਹੈ। ਜੇ ਸ੍ਰਿਸ਼ਟੀ ਇੱਕ ਫੁਰਨੇ ਜਾਂ ਖ਼ਿਆਲ ਦੀ ਸ੍ਰਿਸ਼ਟੀ ਹੈ ਤਾਂ ਇਸ ਦੀ ਰਚਨਾ ਫੁਰਨੇ ਦਾ ਇੱਕ ਕਰਤੱਵ ਹੋਇਆ ਹੋਵੇਗਾ। ਸਮਾਂ ਤੇ ਅਕਾਸ਼ ਵੀ ਇਸ ਕਰਤੱਵ ਦੇ ਹਿੱਸੇ ਦੀ ਸ਼ਕਲ ਵਿੱਚ ਰਚੇ ਗਏ ਹੋਣਗੇ। ਅੱਜ ਕੱਲ੍ਹ ਦੀ ਸਾਇੰਸ ਦੀ ਮਨੌਤ ਸਾਨੂੰ ਇਹ ਖ਼ਿਆਲ ਕਰਨ ਲਈ ਮਜਬੂਰ ਕਰਦੀ ਹੈ ਕਿ ਸਿਰਜਣਹਾਰ ਸਮੇਂ (ਕਾਲ) ਤੇ ਅਕਾਸ਼ ਤੋਂ ਬਾਹਰ ਹੈ, ਜਿਵੇਂ ਤਸਵੀਰ ਖਿੱਚਣ ਵਾਲਾ ਤਸਵੀਰ ਵਾਲੇ ਪੜਦੇ ਜਾਂ ਕਾਗ਼ਜ਼ ਤੋਂ ਬਾਹਰ ਹੁੰਦਾ ਹੈ। ਕੁਦਰਤ ਜਾਂ ਸ੍ਰਿਸ਼ਟੀ ਦੀ ਪੁਰਾਣੀ ਤਸਵੀਰ ਨੂੰ ਜਦ ਅਸੀਂ ਇਸ ਦੀ ਉਸ ਨਵੀਂ ਤਸਵੀਰ ਵਿੱਚ ਬਦਲਦਿਆਂ ਤੱਕਦੇ ਹਾਂ ਜੋ ਅੱਜ ਕੱਲ੍ਹ ਦੀ ਸਾਇੰਸ ਸਾਨੂੰ ਖਿੱਚ ਕੇ ਦੇ ਰਹੀ ਹੈ, ਤਾਂ ਸਾਨੂੰ ਇਉਂ ਮਲੂਮ ਨਹੀਂ ਹੁੰਦਾ ਜੀਕੁਰ ਮਾਦੇ ਵਿੱਚ ਮਨ ਦਾ ਵਾਸ ਹੋ ਗਿਆ ਹੁੰਦਾ ਹੈ ਸਗੋਂ ਇਉਂ ਜਾਪਦਾ ਹੈ ਕਿ ਮਾਦਾ ਲੋਪ ਹੀ ਹੋ ਗਿਆ ਹੈ। ਮਾਦੇ ਵਿੱਚ ਕੁਝ ਵੀ ਜੀਉਂਦਾ ਨਹੀਂ ਰਿਹਾ। ਇਸ ਸ੍ਰਿਸ਼ਟੀ ਦੇ ਮਗਰ ਜੋ ਅਸਲੀਅਤ ਹੈ ਉਹ ਮਨ ਹੈ।'

ਇਸ ਤੋਂ ਇਲਾਵਾ ਅਸੀਂ ਜਗਤ-ਪ੍ਰਸਿਧ ਚੋਦਾਂ ਸਾਇੰਸਦਾਨਾਂ ਦੀਆਂ ਰਾਵਾਂ ਵੱਲ ਧਿਆਨ ਦਿਵਾਉਣਾ ਚਾਹੁੰਦੇ ਹਾਂ ਜੋ ਉਹਨਾਂ ਨੇ (Great Design) ਨਾਮੇ ਕਿਤਾਬ ਵਿੱਚ

ਆਪੋ ਆਪਣਿਆਂ ਲੇਖਾਂ ਵਿੱਚ ਹੇਠ ਲਿਖੇ ਸੁਆਲਾਂ ਦੇ ਜੁਆਬ ਵਿੱਚ ਲਿਖੀਆਂ :—

'ਕੀ ਦੁਨੀਆਂ ਆਤਮਾ-ਹੀਣ ਮਸ਼ੀਨ ਹੈ ? ਕੀ ਇਹ ਅੰਨ੍ਹੀ ਭਾਵੀ ਦਾ ਕੰਮ ਹੈ ? ਕੀ ਸਥੂਲ ਪਦਾਰਥ ਪੂਜੂ ਮੱਤ ਠੀਕ ਹੈ ? ਕੀ ਹਕਸਲੇ ਦੇ ਪ੍ਰਸ਼ਨ ਅਨੁਸਾਰ ਇਹ ਜਗਤ ਮਾਦਾ ਤੇ ਸਤਿਆ ਰੂਪੀ ਦੋਂਹ ਨਿਆਣਿਆਂ ਦਾ ਬਣਾਇਆ ਹੋਇਆ ਮਿੱਟੀ ਦਾ ਸਮੋਸਾ ਹੈ ?' ਇਸ ਕਿਤਾਬ ਦੇ ਕਥਨ ਅਨੁਸਾਰ 'ਕਈ ਵਿਚਾਰਵਾਨ ਤੀਵੀਆਂ ਮਰਦ ਇਹ ਜਾਣਨ ਵਿੱਚ ਸਫਲ ਨਹੀਂ ਹੁੰਦੇ ਕਿ ਅੱਜ-ਕੱਲ੍ਹ ਦੀ ਸਾਇੰਸ ਅਜਿਹੇ ਖ਼ਿਆਲ ਜਾਂ ਰਾਇ ਦੀ ਮਨਜ਼ੂਰੀ ਨਹੀਂ ਦੇਂਦੀ। ਇਸ ਕਿਤਾਬ ਵਿੱਚ ਕੌਮਾਂਤਰੀ ਮਸ਼ਹੂਰੀ ਵਾਲੇ ਚੌਦਾਂ ਸਾਇੰਸਦਾਨ, ਜਿਨ੍ਹਾਂ ਵਿਚੋਂ ਹਰ ਇੱਕ ਆਪਣੀ ਸਾਇੰਸ ਵਿੱਚ ਜਗਤ-ਪ੍ਰਸਿਧ ਹੈ, ਇਹ ਸਿੱਧ ਕਰਦੇ ਹਨ ਕਿ ਸਾਰੀ ਸ੍ਰਿਸ਼ਟੀ ਦੀ ਇੱਕ ਸੂਤ ਪ੍ਰੋਤੀ ਹੋਈ ਇਕਸੁਰਤਾ ਗਣਿਤ ਗਿਆਨ ਮੁਤਾਬਕ ਅੰਗ-ਅੰਗ ਦਾ ਠੀਕ ਠੀਕ ਢੁੱਕਣਾ ਤੇ ਕਾਰ ਕਮਾਉਣਾ, ਸਾਰੀ ਖੇਡ ਦੀ ਮਹਾਨ ਵਿਉਂਤ—ਇਹ ਸਭ ਗੱਲਾਂ ਦਿਨੋਂ ਦਿਨ ਵਧੇਰੇ ਹੀ ਵਧੇਰੇ ਜ਼ੋਰ ਨਾਲ ਇਹ ਸਿੱਧ ਕਰ ਰਹੀਆਂ ਹਨ ਕਿ ਇਸ ਸ੍ਰਿਸ਼ਟੀ ਰਚਨਾ ਦੇ ਮਹਾਨ ਨਾਟਕ ਦੇ ਮਗਰ ਕੋਈ ਸੰਕਲਪ-ਧਾਰੀ ਤੇ ਸੰਭਾਲਣਾ ਕਰਨ ਵਾਲਾ ਮਨ ਹੈ, ਅਤੇ ਸਾਇੰਸ ਦੀਆਂ ਲੱਭਾਂ (ਪ੍ਰਕਾਸ਼ਨਾਂ) ਤੋਂ ਬੇਅੰਤ ਸਿਰਜਣਹਾਰ ਬਾਬਤ ਨਿਸ਼ਚਾ ਕਮਜ਼ੋਰ ਨਹੀਂ ਹੁੰਦਾ ਸਗੋਂ ਵਧੇਰੇ ਪੱਕਾ ਹੁੰਦਾ ਹੈ।' ਇਹ ਕਿਤਾਬ ਮਿਸਾਲਾਂ ਦੇ ਕੇ ਸਾਬਤ ਕਰਦੀ ਹੈ ਕਿ ਕੁਦਰਤ ਦੇ ਕੰਮਾਂ ਵਿੱਚ ਅਸੀਂ ਨੇਮ ਤੇ ਅਕਲ ਦੀਆਂ ਨਿਸ਼ਾਨੀਆਂ, ਇਕ ਮਨ ਦਾ ਕਰਤੱਵ ਵੇਖ ਸਕਦੇ ਹਾਂ, ਨਿਸ਼ਾਨੀਆਂ ਜਿਨ੍ਹਾਂ ਤੋਂ ਸਪਾਈਨੋਜ਼ਾ ਦੇ ਕਥਨ ਅਨੁਸਾਰ ਇਹ ਸਿੱਧ ਹੁੰਦਾ ਹੈ ਕਿ ਸ੍ਰਿਸ਼ਟੀ ਰੱਬ ਦੇ ਫੁਰਨੇ ਦਾ ਪਰਛਾਵਾਂ ਜਾਂ ਪ੍ਰਤੀਬਿੰਬ ਹੈ।

---

